

# ਬਾਬਾ ਜੀ ਕੱਲੇ



ਪੂਰੇ ਸਤਿਗੁਰ ਮਿਹਰ ਜਾ ਕੀਤੀ, ਸ਼ਾਦੀ ਦਾ ਦਿਨ ਆਇਆ ।
ਸਤਿਗੁਰ ਦੇ ਧੰਨਵਾਦ ਵਾਸਤੇ, ਅਖੰਡ ਪਾਠ ਰਖਵਾਇਆ ।
ਅਖੰਡ ਪਾਠ ਦੇ ਕਮਰੇ ਲਾਗੇ, ਟੈਲੀਵਿਜ਼ਨ ਚਲੇ ;
ਸਾਰਾ ਟੱਬਰ ਟੀ. ਵੀ. ਅਗੇ, ਬਾਬਾ ਜੀ ਨੇ 'ਕੱਲੇ' ।

ਪਾਠ ਕੋਈ ਵੀ ਸੁਣਦਾ ਨਹੀਉਂ, ਪਾਠੀ ਜਾਵੇ ਪੜ੍ਹਦਾ ।
ਬੀਬੀ ਆਖੇ ਸਮਾਂ ਨਹੀ ਮੈਥੋਂ, ਤਵੇ ਤੇ ਫੁਲਕਾ ਸੜਦਾ ।
ਆਏ ਪ੍ਰਾਹੁਣੇ ਕੀ ਖਾਣਗੇ? ਟੱਬਰ ਵਿਉਂਤਾਂ ਘੜਦਾ ।
ਪਹਿਰੇ ਉਤੇ ਕੋਈ ਨ ਬੈਠਾ, ਅੰਦਰ ਕੁੱਤਾ ਵੜਦਾ ।
ਸ਼ਰਧਾ ਵਾਲੀ ਗੱਲ ਨ ਕੋਈ, ਗਲ ਪਏ ਢੋਲ ਵਜਾਏ ।
ਕਾਰਜ ਆਪੇ ਰਾਸ ਹੋਣਗੇ, ਸਤਿਗੁਰ ਜੋ ਘਰ ਆਏ ।
ਕੋਠੇ ਉਤੇ ਭੱਜੇ ਫਿਰਦੇ, ਗੁਰੂ ਗ੍ਰੰਥ ਥੱਲੇ ;
ਘਰ ਵਿਚ ਵੇਖੋ ਕਿੰਨੇ ਮੈਂਬਰ, ਬਾਬਾ ਜੀ ਨੇ 'ਕੱਲੇ' ।

ਕਦੇ-ਕਦੇ ਕੋਈ ਅੰਦਰ ਆਕੇ, ਅਗਰਬੱਤੀ ਨੇ ਲਾਉਂਦੇ ।
ਅਗਰਬੱਤੀਆਂ ਲਾ ਕੇ ਜਾਪਣ, ਏਦਾਂ ਭੁੱਲ ਬਖਸ਼ਾਂਉਦੇ ।
ਰੇਲ ਗੱਡੀ ਦੇ ਇੰਜਣ ਵਾਂਗੂ, ਬੱਚੇ ਰੌਲਾ ਪਾਉਂਦੇ ।
ਕੋਈ ਕਿਸੇ ਨੂੰ, ਪਤਾ ਨਾ ਲੱਗੇ, ਸਤਿਗੁਰ ਕੀ ਫੁਰਮਾਉਂਦੇ ।
ਰਾਤ ਪਈ ਤਾਂ ਸਾਰੇ ਸੌਂ ਗਏ, ਬਾਬਾ ਜੀ ਦੇ ਲਾਗੇ ।
ਸ਼ਬਦ ਗੁਰੂ ਤਾਂ ਵਾਜਾਂ ਮਾਰੇ, ਕੋਈ ਨਾ ਸੁੱਤਾ ਜਾਗੇ ।
ਏਦਾਂ ਸੌਂ ਕੇ ਰਾਤ ਗੁਜਾਰੀ, ਮਸਤੀ ਹੇਠ ਦਬੱਲੇ ।
ਸਾਰੇ ਸੁਤੇ, ਕੌਣ ਜਾਗਦੈ, ਬਾਬਾ ਜੀ ਨੇ 'ਕੱਲੇ' ।

ਰੌਲੇ ਰੱਪੇ ਦੇ ਵਿਚ ਬੀਤੇ, ਏਦਾ ਤਿੰਨ ਦਿਹਾੜੇ ।
ਹੀਰਾ ਮੋਤੀ ਹੱਥ ਨਾ ਆਇਆ, ਭਾਗ ਨੇ ਕਿੰਨੇ ਮਾੜੇ ।
ਟੱਬਰ ਵਿਚੋਂ ਲਾਈ ਕਿਸੇ ਨੇ, ਪਾਠੀ ਉਤੇ ਰੋਕ ।
ਫਰੀਦ ਕਬੀਰ ਦੇ ਲਿਖੇ ਸੁਣਾਉ, ਸਾਨੂੰ ਜ਼ਰਾ ਸਲੋਕ ।

ਪਾਠੀ ਕਹਿੰਦਾ -
ਪਾਠ ਸੁਣਨ ਦਾ ਵੇਲਾ ਸੀ ਜਦ, ਦੁਨੀਆਂ ਦੇ ਵਿਚ ਰੰਗੇ ।
ਭੋਗ ਦੀ ਬਿਲਕੁਲ ਤਿਆਰੀ ਹੁਣ ਤਾਂ, ਸਲੋਕ ਕਦੋਂ ਦੇ ਲੰਘੇ ।
ਤਾਬਿਆ ਦੇ ਵਿਚ ਬੈਠਾ ਪਾਠੀ, ਕਿਵੇਂ ਸੁਨੇਹਾ ਘੱਲੇ ;
ਜਦੋਂ ਸਲੋਕ ਸੁਣੇ, ਸੁਣਾਏ, ਬਾਬਾ ਜੀ ਸੀ 'ਕੱਲੇ' ।

ਟੱਬਰ ਦੇ ਕੁਝ ਮੈਂਬਰ ਆਕੇ, ਪਾਠੀ ਨੂੰ ਫੁਰਮਾਂਉਂਦੇ ।
ਭੋਗ ਨਾ ਹਾਲੇ ਛੇਤੀ ਪਾਇਉ, ਦਾਰ ਜੀ ਨੇ ਨਹਾਉਂਦੇ ।
ਨਹਾ ਧੋ ਕੇ ਦਾਰ ਜੀ ਆਏ, ਲੈਣ ਗੁਰੂ ਤੋਂ ਮੇਵਾ ।
ਚੌਰ ਸਾਹਿਬ ਨੂੰ ਫੜ ਕੇ ਉਨਾਂ ਵੀਡੀਉ ਅਗੇ ਖੂਬ ਨਿਭਾਈ ਸੇਵਾ ।

ਰਾਗੀ ਸਿੰਘਾਂ ਟੱਬਰ ਏਸ ਦੇ, ਸਿਫਤਾਂ ਦੇ ਪੁੱਲ ਬੰਨ੍ਹੇ ।
ਝੂਠ ਨਹੀਂ, ਇਹ ਗੁਰਮੁਖ ਪੂਰੇ, ਸਾਰਾ ਸ਼ਹਿਰ ਹੀ ਮੰਨੇ ।
ਵਿਚ ਪਲਾਂ ਦੇ 'ਗੁਰਮੁਖ' ਪਦਵੀ, ਬੰਨ੍ਹ ਦਿੱਤੀ ਪੱਲੇ ।
ਸਾਰਾ ਪਾਠ ਤਾਂ ਆਪੇ ਸੁਣਿਆ, ਬਾਬਾ ਜੀ ਨੇ 'ਕੱਲੇ' ।

ਪੈਲੇਸ ਦੇ ਵਿਚ ਬੁੱਕ ਕਰਾਏ, ਅਜ ਦੇ ਲਾਵਾਂ ਫੇਰੇ ।
ਸਤਿਗੁਰ ਕਾਜ ਸਵਾਰਨ ਖਾਤਰ, ਪਹੁੰਚੇ ਹੋਏ ਸਵੇਰੇ ।
ਬਾਰਾਂ ਵਜੇ ਤੋਂ ਪਿੱਛੋਂ ਜਾਕੇ, ਕਿਤੇ ਬਰਾਤ ਜਾਂ ਆਈ ।
ਥੱਕ ਹਾਰ ਕੇ ਲੰਮਾ ਪੈ ਗਿਆ, ਗੁਰਦੁਆਰੇ ਦਾ ਭਾਈ ।
ਸਿਹਰੇ ਲੱਗੇ, ਕਲਗੀ ਲਗੀ, ਜੈ ਮਾਲਾ ਵੀ ਪਾਈ ।
ਫਿਲਮੀ ਧੁੰਨ ਤੇ ਗੂੰਜ ਰਹੀ ਹੈ, ਕੰਨ ਪਾੜ ਸ਼ਹਿਨਾਈ ।
ਵੇਖੋ ਕਿੰਨਾ ਖਰਚਾ ਕੀਤਾ, ਹੋ ਰਹੀ ਬੱਲੇ-ਬੱਲੇ ;
ਤਾਬਿਆ ਵਿਚ ਗ੍ਰੰਥੀ ਬੈਠਾ, ਜਾਂ ਬਾਬਾ ਜੀ 'ਕੱਲੇ' ।

ਵੱਖ-ਵੱਖ ਖਾਣੇ ਤਾਂ ਖਾ ਕੇ ਕਹਿੰਦੇ, ਆਇਆ ਬੜਾ ਸੁਆਦ ।
ਜਿਸ ਭੱਟੀ ਤੇ ਮੀਟ ਸੀ ਬਣਿਆ, ਉਸੇ ਤੇ ਪ੍ਰਸ਼ਾਦ ।
ਪੈਲੇਸ ਦੇ ਵਿਚ ਪਾਣੀ ਵਾਂਗੂੰ, ਡੁੱਲਦੀ ਫਿਰੇ ਸ਼ਰਾਬ ।
ਅੰਨ-ਪਾਣੀ ਤਾਂ ਥੋੜ੍ਹਾ ਖਾਧਾ, ਕੀਤਾ ਬਹੁਤ ਖਰਾਬ ।
ਗਾਉਣ ਵਾਲੀ ਨੇ ਗੀਤ ਸੀ ਗਾ ਕੇ, ਵਾਹਵਾ ਰੰਗ ਜਮਾਇਆ ।
ਗੁਰੂ ਗ੍ਰੰਥ ਨੂੰ ਮੱਥਾ ਟੇਕਣ, ਉਥੇ ਕੋਈ ਨਾ ਆਇਆ ।
ਖਾ ਪੀ ਕੇ ਡਿਗਦੇ ਏਦਾਂ; ਹੁੰਦੇ ਕਮਲੇ ਝੱਲੇ ।
ਗਾਉਣ ਵਾਲੀ ਨੇ ਰੌਣਕ ਕੀਤੀ, ਬਾਬਾ ਜੀ ਨੇ 'ਕੱਲੇ' ।

ਦੁਨੀਆ ਦੀ ਵਡਿਆਈ ਪਿੱਛੇ, ਕਾਹਤੋਂ ਧਰਮ ਗੁਆਉਣਾ ?
ਪੂਰੇ ਗੁਰ ਦੀ ਬਾਣੀ ਸੁਣ ਕੇ, ਜੀਵਨ ਸਫਲ ਬਣਾਉਣਾ ।
ਹੀਰੇ ਵਰਗਾ ਜਨਮ ਹੈ ਤੇਰਾ, ਫੇਰ ਹੱਥ ਨਹੀਂ ਆਉਣਾ ।
ਪੜ੍ਹਨ ਸੁਣਨ ਨੂੰ ਆਏ ਬਾਣੀ, ਇਹੋ ਬਚਨ ਕਮਾਉਣਾ ।